



# ਗੁਰਮੁਖ ਜੀਵਨ

ਸ੍ਰੀ ਮਾਨ ਸੰਤ ਗਿਆਨੀ ਮੋਹਣ ਸਿੰਘ 'ਖਾਲਸਾ'

(ਭਿੰਡਰਾਂਵਾਲੇ)

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ




ਸੰਤ ਗਿਆਨੀ ਸੁੰਦਰ ਸਿੰਘ ਜੀ
(ਭਿੰਡਰਾਂਵਾਲੇ)



ਸੰਤ ਗਿਆਨੀ ਗੁਰਬਚਨ ਸਿੰਘ ਜੀ
(ਭਿੰਡਰਾਂਵਾਲੇ)



ਜੱਥਾ ਭਿੰਡਰਾਂ

ੴ ਸਤਿਗੁਰ ਪ੍ਰਸਾਦਿ ॥

## ਪਉੜੀ

ਗੁਰਮੁਖਿ ਪੰਡਿਤੁ ਹੋਇ ਜਗੁ ਪਰਬੋਧੀਐ।
ਗੁਰਮੁਖਿ ਆਪੁ ਗਵਾਇ ਅੰਦਰੁ ਸੋਧੀਐ।
ਗੁਰਮੁਖਿ ਸਤੁ ਸੰਤੋਖੁ ਨ ਕਾਮੁ ਕਰੋਧੀਐ।
ਗੁਰਮੁਖਿ ਹੈ ਨਿਰਵੈਰੁ ਨ ਵੈਰ ਵਿਰੋਧੀਐ।
ਚਹੁ ਵਰਨਾ ਉਪਦੇਸੁ ਸਹਜਿ ਸਮੋਧੀਐ।
ਧੰਨੁ ਜਣੇਦੀ ਮਾਉ ਜੋਧਾ ਜੋਧੀਐ ॥੧੮॥

## ਜਨਮ ਨਗਰ

ਸ੍ਰੀਮਾਨ ਸੰਤ ਗਿਆਨੀ ਮੋਹਣ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲਿਆਂ ਦਾ ਜਨਮ ੨੬ (ਛੱਬੀ) ਮਾਰਚ, ੧੯੧੯ ਈ. ਮੁਤਾਬਕ ੧੩ ਚੇਤ ਸੰਮਤ ੧੯੭੬ ਬਿ: ਨੂੰ ਪਿਤਾ ਸਰਦਾਰ ਹਰੀ ਸਿੰਘ ਅਤੇ

ਮਾਤਾ ਧਰਮ ਕੌਰ ਦੀ ਕੁੱਖੋਂ ਪਿੰਡ ਚੱਕ ਨੰਬਰ ੧੩੦ ਸਾਊਥ ਚਾਰ ਬਰਾਂਚ ਜ਼ਿਲ੍ਹਾ ਸਰਗੋਧਾ (ਪਾਕਿਸਤਾਨ) ਵਿੱਚ ਹੋਇਆ। ਪਿਤਾ ਜੀ ਪੈਨਸ਼ਨਰ ਹੌਲਦਾਰ ਸਨ। ਉਨ੍ਹਾਂ ਦਾ ਪੁਰਾਣਾ ਪਿੰਡ ਸਿੰਬਲੀ ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ (ਨਵਾਂ ਸ਼ਹਿਰ) ਸੀ। ਫੌਜੀ ਹੋਣ ਦੇ ਨਾਤੇ ਆਪ ਨੂੰ ਗੌਰਮਿੰਟ ਵੱਲੋਂ ਡੇਢ ਮੁਰੱਬਾ ਜ਼ਮੀਨ ਇਸ ਚੱਕ ਵਿੱਚ ਮਿਲੀ ਹੋਈ ਸੀ।

## ਮੁੱਢਲੀ ਵਿੱਦਿਆ

ਪੰਜ ਸਾਲ ਦੀ ਉਮਰ ਵਿੱਚ ਪਿਤਾ ਜੀ ਨੇ ਆਪ ਨੂੰ ਪਿੰਡ ਦੇ ਪ੍ਰਾਇਮਰੀ ਸਕੂਲ ਵਿੱਚ ਪੜ੍ਹਨੇ ਪਾ ਦਿੱਤਾ। ਪਿਤਾ ਅਤੇ ਮਾਤਾ ਜੀ ਪੂਰਨ ਧਾਰਮਿਕ ਵਿਚਾਰਾਂ ਦੇ ਸਨ। ਹਰ ਬੱਚੇ ਨੂੰ ਸਕੂਲ

ਵਿੱਚ ਦਾਖਲ ਕਰਨ ਤੋਂ ਪਹਿਲਾਂ ਜਪੁਜੀ ਸਾਹਿਬ ਕੰਠ ਕਰਵਾਇਆ ਕਰਦੇ ਸਨ।

ਧਾਰਮਿਕ ਸਿੱਖਿਆ ਤੇ ਗੁਰਬਾਣੀ ਦਾ ਨਿਤਨੇਮ ਆਪ ਜੀ ਨੂੰ ਮਾਤਾ ਪਿਤਾ ਤੋਂ ਵਿਰਸੇ 'ਚ ਮਿਲਿਆ ਹੋਇਆ ਹੈ। ਇਥੇ ਚਾਰ ਜਮਾਤਾਂ ਪਾਸ ਕੀਤੀਆਂ। ਇਸੇ ਦੌਰਾਨ ਪਿਤਾ ਜੀ ਚੜ੍ਹਾਈ ਕਰ ਗਏ। ਤਿੰਨ ਜਮਾਤਾਂ ਖਾਲਸਾ ਹਾਈ ਸਕੂਲ ਸਰਗੋਧੇ 'ਚ ਦਾਖਲ ਹੋ ਕੇ ਪੜ੍ਹੀਆਂ। ਜਦ ਅੱਠਵੀਂ ਜਮਾਤ ਵਿੱਚ ਹੋਏ ਤਾਂ ਜਲੰਧਰ ਦੇ ਕਿੰਗ ਜਾਰਜਿਜ਼ ਰਾਇਲ ਇੰਡੀਅਨ ਮਿਲਟਰੀ ਸਕੂਲ ਵਿੱਚ ਦਾਖਲ ਕਰਵਾ ਦਿੱਤੇ। ਇਸ ਤਰ੍ਹਾਂ ਦੇ ਫੌਜੀ ਸਕੂਲ ਭਾਰਤ ਵਿੱਚ ਉਸ ਸਮੇਂ ਸਿਰਫ ਤਿੰਨ ਹੀ ਸਨ। ਇਨ੍ਹਾਂ ਵਿੱਚ ਸਿਰਫ ਫੌਜੀਆਂ ਦੇ ਲਾਇਕ

ਬੱਚੇ ਹੀ ਦਾਖ਼ਲ ਕੀਤੇ ਜਾਂਦੇ ਸਨ। ਪਾਸ ਹੋ ਕੇ ਸਕੂਲ ਚੋਂ ਉਨ੍ਹਾਂ ਨੂੰ ਨਿਕਲਦਿਆਂ ਹੀ ਵੱਡੇ ਵੱਡੇ ਫੌਜੀ ਅਹੁਦਿਆਂ ਤੇ ਲਾਇਆ ਜਾਂਦਾ ਸੀ। ਸੰਤ ਜੀ ਦੇ ਕਈ ਹਮ-ਜਮਾਤੀ ਇਸ ਸਮੇਂ ਫੌਜ਼ ਵਿੱਚ ਬਰਗੇਡੀਅਰ ਲੱਗੇ ਹੋਏ ਹਨ। ਆਪ ਹਰ ਜਮਾਤ ਵਿੱਚ ਅੱਵਲ ਰਹਿੰਦੇ ਸਨ। ਜਿਸ ਕਰਕੇ ਫੀਸ ਮੁਆਫੀ ਦੇ ਨਾਲ ਹੌਸਲਾ ਅਫਜਾਈ ਲਈ ਸਕੂਲ ਵੱਲੋਂ ਵਜ਼ੀਫਾ ਵੀ ਮਿਲਦਾ ਸੀ।

ਆਪ ਜੀ ਨੌਵੀਂ ਜਮਾਤ ਵਿੱਚ ਸਨ ਕਿ ਮਾਤਾ ਜੀ ਚੜ੍ਹਾਈ ਕਰ ਗਏ। ਥੋੜੇ ਸਮੇਂ ਦੇ ਅੰਦਰ ਹੀ ਆਪ ਦੇ ਵੱਡੇ ਭ੍ਰਾਤਾ ਸੁੰਦਰ ਸਿੰਘ 'ਸੁੰਦਰ' ਜੋ ਐਫ.ਏ. ਪਾਸ ਤੇ ਪੰਜਾਬੀ ਦੇ ਚੰਗੇ

ਕਵੀ ਸਨ, ਅਚਾਨਕ ਚਲਾਣਾ ਕਰ ਗਏ। ਸੰਤ ਜੀ ਨੇ ਦੂਜੇ ਭਰਾਵਾਂ ਨੂੰ ਭਾਣੇ 'ਚ ਰਾਜੀ ਰਹਿਣ ਦੇ ਖੱਤ ਲਿਖੇ।

ਜਨਰਲ ਨਾਲਜ (ਆਮ ਵਾਕਫੀਅਤ) ਦੇ ਮਜ਼ਮੂਨ ਦੇ ਪੀਰਡ ਸਮੇਂ ਆਪ ਜੀ ਨੇ ਪ੍ਰੋਫੈਸਰ ਪਾਸ ਪ੍ਰਸ਼ਨ ਕੀਤਾ ਕਿ ਇਹ ਸੰਸਾਰ ਕਿਸਨੇ, ਕਿਉਂ ਤੇ ਕਿਵੇਂ ਰਚਿਆ ਹੈ। ਇਸ ਦੇ ਰਚਨ ਦਾ ਮਤਲਬ ਕੀ ਹੈ? ਪ੍ਰੋਫੈਸਰ ਕੋਈ ਉੱਤਰ ਨਾ ਦੇ ਸਕਿਆ। ਗਰਮੀ ਦੀਆਂ ਛੁੱਟੀਆਂ ਕੱਟਣ ਆਪਣੇ ਪਿੰਡ ਗਏ ਤਾਂ ਉਥੇ ਇੱਕ ਗੁਰਮੁਖ ਨਾਮ ਅਭਿਆਸੀ ਭਾਈ ਈਸ਼ਰ ਸਿੰਘ ਜੀ ਪਾਸ ਵੀ ਉਹੋ ਪ੍ਰਸ਼ਨ ਦੁਹਰਾਇਆ ਤਾਂ ਉਨ੍ਹਾਂ ਨੇ ਕਿਹਾ ਕਿ

ਇਸ ਉੱਤਰ ਲਈ ਸੰਸਾਰ ਵੱਲੋਂ ਮੁੱਖ ਮੋੜਨਾ ਪਵੇਗਾ ਤੇ ਸਭ ਕੁਝ ਤਿਆਗਣਾ ਪਵੇਗਾ। ਭਾਈ ਈਸ਼ਰ ਸਿੰਘ ਅਤੇ ਹੋਰ ਸਾਧੂ ਸੰਤਾਂ ਦੀ ਸੰਗਤ ਤੇ ਉਪਦੇਸ਼ਾਂ ਦਾ ਸਦਕਾ ਆਪ ਦਾ ਮਨ ਵਧੇਰੇ ਭਜਨ ਸਿਮਰਨ 'ਚ ਜੁੜ ਗਿਆ ਤੇ ਸੰਸਾਰ ਵੱਲੋਂ ਉਪਰਾਮ ਰਹਿਣ ਲੱਗਾ।

ਦਸਵੀਂ ਜਮਾਤ ਦੇ ਇਮਤਿਹਾਨ ਤੋਂ ਕੁਝ ਮਹੀਨੇ ਪਹਿਲਾਂ ਹੀ ਸਕੂਲ ਦੇ ਇਨਚਾਰਜ ਅੰਗਰੇਜ਼ ਕਰਨਲ ਨੂੰ ਆਪਣਾ ਅਸਤੀਫਾ ਲਿਖ ਦਿੱਤਾ। ਪ੍ਰੋਫੈਸਰਾਂ ਤੇ ਕਰਨਲ ਦੇ ਸਮਝਾਣ ਤੇ ਵੀ ਜਦ ਆਪ ਨਾ ਮੰਨੇ ਤਾਂ ਉਨ੍ਹਾਂ ਸਕੂਲ ਚੋਂ ਛੁੱਟੀ ਦੇ ਦਿੱਤੀ।

ਆਪ ਸਕੂਲ ਛੱਡ ਕੇ ਭਾਈ ਈਸ਼ਰ ਸਿੰਘ ਕੋਲ ਪਿੰਡ ਆ ਗਏ। ਉਨ੍ਹਾਂ ਪਠਲਾਵੇ ਵਾਲੇ ਸੰਤ ਘਨੱਈਆ ਸਿੰਘ ਜੀ ਪਾਸ ਭੇਜ ਦਿੱਤੇ, ਉਹ ਚੰਗੇ ਸਿਮਰਨ ਅਭਿਆਸੀ ਤੇ ਕਰਣੀ ਦੇ ਮਾਲਕ ਸਨ। ਉਨ੍ਹਾਂ ਤੋਂ ਖੰਡੇ ਦਾ ਅੰਮ੍ਰਿਤ ਪਾਨ ਕਰਕੇ ਤਿਆਰ ਬਰ ਤਿਆਰ ਸਿੰਘ ਸਜ ਗਏ ਤੇ ਗੁਰਮੰਤ੍ਰ ਦੇ ਸਿਮਰਨ ਵਿੱਚ ਜੁੱਟ ਗਏ। ਗਿਆਨੀ ਖੇਮ ਸਿੰਘ ਜੀ ਤੋਂ ਸਾਰਕੁਤਾਵਲੀ, ਭਾਵਰਸਾਂਮ੍ਰਿਤ, ਵਿਚਾਰ ਮਾਲਾ, ਅਧਿਆਤਮਕ ਪ੍ਰਕਾਸ਼, ਪ੍ਰਬੋਧ ਚੰਦਰ ਨਾਟਕ ਤੇ ਵੈਰਾਗ ਸ਼ੱਤਕ ਆਦਿ ਪੁਸਤਕ ਅਰਥਾਂ ਨਾਲ ਪੜ੍ਹੇ। ਵਿੱਚੋਂ ਹੀ ਛੇ ਮਹੀਨੇ ਅਨੰਦਪੁਰ ਕਲੋਤ ਬਾਹਰ ਕੁਟੀਆ ਵਿੱਚ

ਸਿਮਰਨ ਕਰਦੇ ਰਹੇ। ਉਥੋਂ ਸ੍ਰੀ ਅਨੰਦਪੁਰ ਸਾਹਿਬ ਆ ਗਏ। ਇੱਥੇ ਗਿਆਨੀ ਹਰਦਿੱਤ ਸਿੰਘ ਨੇ ਪ੍ਰੇਰਨਾ ਦਿੱਤੀ ਕਿ ਨਾਮ ਅਭਿਆਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ੁੱਧ ਪਾਠ ਅਤੇ ਗੁਰਬਾਣੀ ਦਾ ਅਰਥ ਬੋਧ ਤੁਹਾਨੂੰ ਸਹਾਇਕ ਸਿੱਧ ਹੋਵੇਗਾ ਤੇ ਨਾਲ ਹੀ ਦੱਸਿਆ ਕਿ ਇਹ ਦਾਤ ਮਹਾਂਪੁਰਖਾਂ ਪਾਸੋਂ ਹੀ ਪ੍ਰਾਪਤ ਹੋਵੇਗੀ।

## ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਭਿੰਡਰਾਂ ਵਾਲਿਆਂ ਪਾਸ ਆਉਣਾ

ਸੰਤ ਜੀ ਮਹਾਰਾਜ ਜਦ ਅਨੰਦਪੁਰ ਸਾਹਿਬ ਆਏ ਤਾਂ ਆਪ ਉਚੇਚੇ ਤੌਰ ਤੇ ਦਰਸ਼ਨ ਕਰਨ ਲਈ ਗਏ। ਮਹਾਂਪੁਰਖ ਬੜੇ ਹੀ ਪਿਆਰ

ਤੇ ਸਤਿਕਾਰ ਨਾਲ ਮਿਲੇ। ਸੁੰਦਰ ਦਰਸ਼ਨ ਤੇ ਮਿੱਠੇ ਬਚਨ ਬਿਲਾਸ ਸੁਣ ਕੇ ਆਪ ਦਾ ਮਨ ਖਿਚਿਆ ਗਿਆ ਤੇ ਥੋੜੇ ਹੀ ਦਿਨਾਂ ਬਾਅਦ ਸੰਮਤ ੧੯੩੮ ਈ: ਦੇ ਦਰਮਿਆਨ ਸੰਤਾਂ ਪਾਸ ਭਿੰਡਰੀਂ ਪਹੁੰਚ ਗਏ। ਉਸ ਸਮੇਂ ਭਿੰਡਰੀਂ ੧੨੭ ਅਖੰਡ ਪਾਠਾਂ ਦੀ ਲੜੀ ਚਲ ਰਹੀ ਸੀ।

ਬਾਕੀ ਵਿਦਿਆਰਥੀਆਂ ਦੇ ਨਾਲ ਦੋਨੋਂ ਵਕਤ ਦੀ ਕਥਾ ਸੁਣਦੇ ਤੇ ਬਾਹਰ ਸਿਮਰਨ ਲਈ ਚਲੇ ਜਾਂਦੇ। ਸੰਤ ਜੀ ਮਹਾਰਾਜ ਅਤੇ ਮੇਰੇ ਵਰਗੇ ਸਾਥੀ ਵਿਦਿਆਰਥੀਆਂ ਦੇ ਜ਼ੋਰ ਦੇਣ ਤੇ ਆਪ ਬਾਕਾਇਦਾ ਕਥਾ ਵਿਚਾਰਨ ਤੇ ਕਾਪੀਆਂ ਦੇ ਅਰਥ ਲਿਖਣ ਲੱਗੇ। ਲਗਾਤਾਰ ਪੰਜ ਸਾਲ ਜੱਥੇ ਵਿੱਚ ਰਹਿ ਕੇ ਗੁਰਮਤਿ ਵਿਦਿਆ ਪੜ੍ਹਦੇ ਰਹੇ।

ਇਸ ਦੌਰਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਤਿੰਨ ਸੰਪੂਰਨ ਕਥਾਵਾਂ ਅਰਥਾਂ ਨਾਲ ਪੜ੍ਹੀਆਂ ਤੇ ਲਿਖੀਆਂ। ਇਨ੍ਹਾਂ ਪੰਜਾਂ ਹੀ ਸਾਲਾਂ ਵਿੱਚ ਦਸਮੇਂ ਗ੍ਰੰਥ ਸਾਹਿਬ, ਭਾਈ ਗੁਰਦਾਸ ਅਤੇ ਭਾਈ ਨੰਦ ਲਾਲ ਜੀ ਦੀ ਬਾਣੀ, ਸ੍ਰੀ ਗੁਰੂ ਨਾਨਕ਼ ਪ੍ਰਕਾਸ਼, ਗੁਰ ਪ੍ਰਤਾਪ ਸੂਰਜ, ਸ੍ਰੀ ਗੁਰੂ ਗ੍ਰੰਥ ਪ੍ਰਕਾਸ਼, ਗੁਰ ਬਿਲਾਸ ਪਾ: ੬ ਅਤੇ ੧੦ਵੀਂ ਅਰਥਾਂ ਨਾਲ ਵਿਚਾਰੇ ਅਤੇ ਲਿਖੇ।

## ਸ੍ਰੀ ਅੰਮ੍ਰਿਤਸਰ ਸਾਹਿਬ ਜਾਣਾ

ਜਦੋਂ ਗੁਰਮਤਿ ਵਿੱਦਿਆ 'ਚ ਆਪ ਪੂਰਨ ਨਿਪੁੰਨ ਹੋ ਗਏ ਤਾਂ ੧੯੪੪ ਈ. ਦੇ ਸ਼ੁਰੂ ਵਿੱਚ ਸੰਤ ਜੀ ਮਹਾਰਾਜ ਵੇਦਾਂਤ, ਨਯਾਯ,

ਪਿੰਗਲ ਤੇ ਵੈਦਕ ਆਦਿ ਦੇ ਹੋਰ ਗ੍ਰੰਥਾਂ ਦੇ ਅਧਿਐਨ ਲਈ ਆਪ ਜੀ ਨੂੰ ਅੰਮ੍ਰਿਤਸਰ ਭੇਜ ਦਿੱਤਾ। ਇਥੇ ਚੌਕ ਮੋਨੀ 'ਚ ਠਾਕਰਾਂ ਦੇ ਡੇਰੇ ਰਿਹਾਇਸ਼ ਰੱਖਕੇ ਗਿਆਨੀ ਅਣੋਖ ਸਿੰਘ ਜੀ ਪਾਸੋਂ ਵਿਚਾਰ ਸਾਗਰ, ਮੋਖ ਪੰਥ ਤੇ ਬ੍ਰਿਤੀ ਪ੍ਰਭਾਕਰ ਜਿਹੇ ਵੇਦਾਂਤ ਦੇ ਕਠਨ ਗ੍ਰੰਥ ਪੜ੍ਹੇ, ਲਿਖੇ ਤੇ ਯਾਦ ਕੀਤੇ। ਬ੍ਰਿਤੀ ਤੋਂ ਪਹਿਲਾਂ ਨਯਾਯ ਦੇ ਪੁਸਤਕ ਤਰਕ ਸੰਗ੍ਰਿਹ ਤੇ ਨਯਾਯ ਪ੍ਰਕਾਸ਼ ਪੜ੍ਹੇ ਤੇ ਵਿਚਾਰੇ ਅਤੇ ਗੁਰ ਪ੍ਰਤਾਪ ਸੂਰਜ ਦੀ ਪੰਜਵੀਂ ਰੁੱਤ ਦੁਹਰਾਈ। ਪੰਡਤ ਅਮਰ ਸਿੰਘ ਜੀ ਪਾਸੋਂ ਰੂਪ ਦੀਪ ਪਿੰਗਲ ਤੇ ਛੰਤ ਰਤਨਾਵਲੀ ਪੜ੍ਹੀ। ਮਹੰਤ ਗਨੇਸ਼ਾ ਸਿੰਘ ਜੀ ਤੋਂ ਵੈਦਕ ਦੇ ਕੁਝ ਗ੍ਰੰਥ ਅਰਥਾਂ

ਨਾਲ ਪੜ੍ਹੇ। ਗਿਆਨੀ ਰਾਮ ਸਿੰਘ ਜੀ ਨੂੰ ਆਪ ਨੇ ਉਰਦੂ ਪੜ੍ਹਾਇਆ ਤੇ ਉਨ੍ਹਾਂ ਤੋਂ ਪ੍ਰਬੋਧ ਚੰਦਰ ਨਾਟਕ ਅਤੇ ਵੈਰਾਗ ਸ਼ੱਤਕ ਦੁਆਰਾ ਪੜ੍ਹਿਆ (ਸੰਤ ਦਲੀਪ ਸਿੰਘ ਜੀ ਪਾਸੋਂ ਗੱਤਕਾ ਤੇ ਤਲਵਾਰ ਚਲਾਉਣ ਆਦਿ ਸ਼ਸਤ੍ਰ ਵਿੱਦਿਆ ਸਿੱਖੀ)। ਮਹੰਤ ਜੀਵਨ ਸਿੰਘ ਜੀ, ਠਾਕੁਰਾਂ ਦੇ ਡੇਰੇ ਦੀ ਮਹੰਤੀ ਦੇਣ ਨੂੰ ਜ਼ੋਰ ਲਾ ਰਹੇ, ਪਰ ਆਪ ਨਾ ਮੰਨੇ। ਆਪਣੇ ਥਾਂ ਗਿਆਨੀ ਸੱਜਣ ਸਿੰਘ ਵੈਰੋ ਕੇ ਵਾਲਿਆਂ ਨੂੰ ਮਹੰਤੀ ਦੁਆ ਦਿੱਤੀ।

ਅੰਮ੍ਰਿਤਸਰ ਰਹਿਣ ਸਮੇਂ ਸ਼ਹਿਰ ਆਬੋ ਹਵਾ ਮੁਆਫਕ ਨਾ ਹੋਣ ਕਰਕੇ, ਸ਼ਾਸਤਰਾਂ ਦੀ ਵਧੇਰੇ ਡੂੰਘੀ ਪੜ੍ਹਾਈ ਤੇ ਅਣਥੱਕ ਮਿਹਨਤ ਦੇ

ਕਾਰਨ ਆਪ ਜੀ ਸਿਹਤ ਬਹੁਤ ਖਰਾਬ ਹੋ ਗਈ ਤੇ ਆਪ ਇਲਾਜ਼ ਲਈ ਪਿੰਡ ਜਲਾਲ ਦੀ ਵਾਲ ਗਿਆਨੀ ਨਿਹਾਲ ਸਿੰਘ ਜੀ ਵੈਦ ਕੋਲ ਚਲੇ ਗਏ। ਮੈਨੂੰ ਪਤਾ ਲੱਗਾ ਤਾਂ ਮੈ ਜਾ ਕੇ ਉਥੋਂ ਭਿੰਡਰੀਂ ਲੈ ਆਇਆ। ਮੈਨੂੰ ਉਨ੍ਹਾਂ ਦਿਨਾਂ ਵਿੱਚ ਸੰਤ ਜੀ ਮਹਾਰਾਜ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਦਾ ਜੱਥੇਦਾਰ ਥਾਪ ਗਏ ਸਨ। ਗਿਆਨੀ ਕਰਨੈਲ ਸਿੰਘ ਬੱਡੂਵਾਲ ਦੀ ਸਹਾਇਤਾ ਨਾਲ ਅਸਾਂ ਇਲਾਜ਼ ਸ਼ੁਰੂ ਕਰਵਾਇਆ। ਲਗਭਗ ਅੱਠ ਮਹੀਨੇ ਮੇਰੇ ਕੋਲ ਭਿੰਡਰੀਂ ਰਹੇ। ਸਿਹਤ ਕਾਫੀ ਠੀਕ ਹੋ ਗਈ। ੧੫ ਅਗਸਤ ੧੯੪੭ ਈਂ ਦੀ ਗੜਬੜ ਸਮੇਂ ਆਪ ਮੇਰੇ ਕੋਲ

ਸਨ। ੨੭ ਭਾਦਰੋਂ ਦੇ ਜੋੜ ਮੇਲੇ ਤੋਂ ਬਾਅਦ ਮੈਂ ਭਿੰਡਰਾਂ ਦਾ ਪ੍ਰਬੰਧ ਛੱਡ ਕੇ ਲੰਢੇ ਕੇ ਚਲਾ ਗਿਆ।

## ਤਖ਼ਤ ਸ੍ਰੀ ਕੇਸਗੜ੍ਹ ਸਾਹਿਬ
## ਸੇਵਾ ਸਿਮਰਨ

ਗਿਆਨੀ ਜੀ ਅਨੰਦਪੁਰ ਸੰਤ ਘਨੱਈਆ ਸਿੰਘ ਜੀ ਦੇ ਜਾਨਸ਼ੀਨ ਸੰਤ ਸੇਵਾ ਸਿੰਘ ਜੀ ਪਾਸ ਚਲੇ ਗਏ। ਉਥੇ ਉਨ੍ਹਾਂ ਆਪਣੇ ਵਾਲੀ ਗੁਰਦੁਆਰਿਆਂ ਦੀਆਂ ਇਮਾਰਤਾਂ ਦੀ ਸੇਵਾ ਸੰਭਾਲਣ ਲਈ ਬਹੁਤ ਜ਼ੋਰ ਲਾਇਆ ਪਰ ਆਪ ਨਾ ਮੰਨੇ। ਸੰਤ ਸੇਵਾ ਸਿੰਘ ਜੀ ਬਹੁਤ ਕਹਿਣ ਤੇ ਅੰਤ ਨੂੰ ਏਨੀ ਗੱਲ ਮੰਨੇ ਕਿ ਜੋ ਅਰਦਾਸ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਏ ਮਹਾਂਵਾਕ ਵਿੱਚ ਸੇਵਾ ਦਾ ਕੋਈ ਸ਼ਬਦ

ਆ ਗਿਆ ਤਾਂ ਮੈਂ ਸੇਵਾ ਸੰਭਾਲ ਲਵਾਂਗਾ। ਅਰਦਾਸ ਤੋਂ ਬਾਅਦ ਜਦ ਹੁਕਮ ਲਿਆ ਗਿਆ ਤੇ ਮਹਾਂਵਾਕ ਆਇਆ।

## ਗਿਆਰਾਂ ਮਹੀਨੇ ਇਕਾਂਤਵਾਸ

**ਜੈਤਸਰੀ ਮਹਲਾ ੫ ॥**

**ਜਿਨਿ ਹਰਿ ਹਿਰਦੈ ਨਾਮੁ ਨ ਬਸਿਓ**

**ਤਿਨਿ ਮਾਤ ਕੀਜੈ ਹਰਿ ਬਾਂਝਾ ॥**

**(ਪੰਨਾ ੬੯੭)**

ਉਪਰੋਕਤ ਹੁਕਮ ਅਨੁਸਾਰ ਹੁਣ ਆਪ ਵਧੇਰੇ ਜ਼ੋਰ ਨਾਲ ਸਿਮਰਨ ਵਿੱਚ ਜੁੱਟ ਗਏ। ਇਕਾਂਤ ਸਿਮਰਨ ਦੇ ਖਿਆਲ ਨਾਲ ਰੋਪੜ ਦੇ ਬਾਹਰ ਵਾਰ ਸਦਾ ਵਰਤ ਗੁਰਦੁਆਰੇ ਗਿਆਰਾਂ ਮਹੀਨੇ ਰਹੇ।

## ਸ੍ਰੀ ਪਾਉਂਟਾ ਸਾਹਿਬ ਸੇਵਾ ਸਿਮਰਨ ਗਿਆਰਾਂ ਮਹੀਨੇ

ਇਸੇ ਤਰ੍ਹਾਂ ੧੧ ਮਹੀਨੇ ਲਗਾਤਾਰ ਗੁਰਦੁਆਰਾ ਪਾਉਂਟਾ ਸਾਹਿਬ ਰਹੇ ਤੇ ਪਹਾੜੀਆਂ 'ਚ ਬੈਠ ਕੇ ਸਮਾਧੀ ਸਥਿਤ ਰਹਿੰਦੇ।

## ਤਖ਼ਤ ਸਚਖੰਡ ਸ੍ਰੀ ਹਜ਼ੂਰ ਸਾਹਿਬ ਇੱਕ ਸਾਲ ਇਕਾਂਤਵਾਸ

ਸਚਖੰਡ ਸ੍ਰੀ ਹਜ਼ੂਰ ਸਾਹਿਬ ਚਲੇ ਗਏ, ਉਥੇ ਨਿਹੰਗਾਂ ਸਿੰਘਾਂ ਦੀ ਛਾਉਣੀ ਤੇ ਕੁਝ ਸਮਾਂ ਮਾਤਾ ਜੀ ਦੇ ਗੁਰਦੁਆਰੇ ਗੋਦਾਵਰੀ ਦੇ ਕੰਢੇ ਤੇ ਬੈਠ ਕੇ ਪੁਰਾਣੇ ਰਿਸ਼ੀਆਂ ਮੁਨੀਆਂ ਵਾਂਗ ਭਜਨ ਕਰਦੇ ਰਹੇ। ਪੂਰਾ ਇੱਕ ਸਾਲ ਇੱਥੇ ਲਾਇਆ।

# ਤਖ਼ਤ ਸ੍ਰੀ ਦਮਦਮਾ ਸਾਹਿਬ ਦੋ ਸਾਲ ਕਥਾ ਦੀ ਸੇਵਾ

ਮੁੜ ਵਾਪਸ ਭਿੰਡਰੀਂ ਸੰਤਾਂ ਦੇ ਪਾਸ ਜੱਥੇ ਵਿੱਚ ਆ ਗਏ। ਸੰਤਾਂ ਦੇ ਇੱਕ ਵਿਦਿਆਰਥੀ ਗਿਆਨੀ ਸੂਬਾ ਸਿੰਘ ਜੀ ਸ੍ਰੀ ਦਮਦਮਾ ਸਾਹਿਬ ਮਸਤੂਆਣੇ ਬੁੰਗੇ ਵਿਖੇ ਸਿੰਘਾਂ ਨੂੰ ਪੜ੍ਹਾਉਂਦੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਕਰਿਆ ਕਰਦੇ ਸਨ। ਉਹ ਅਚਾਨਕ ਚੜ੍ਹਾਈ ਕਰ ਗਏ। ਦਮਦਮੇ ਸਾਹਿਬ ਦੀ ਸੰਗਤ ਸਾਲਾਨਾ ਜੋੜ ਮੇਲੇ ਤੇ ਸੰਤਾਂ ਪਾਸੋਂ ਕੋਈ ਕਥਾ ਕਰਨ ਵਾਲਾ ਗਿਆਨੀ ਸਿੰਘ ਲੈਣ ਆਈ ਤਾਂ ਸੰਤ ਜੀ ਨੇ ਗਿਆਨੀ ਮੋਹਨ ਸਿੰਘ ਜੀ ਨੂੰ ਦਮਦਮੇ ਸਾਹਿਬ ਜਾਣ ਲਈ ਹੁਕਮ ਕੀਤਾ ਤਾਂ ਆਪ ਸੰਗਤ ਨਾਲ ਚਲੇ ਗਏ। ਪੂਰੇ ਦੋ

ਨਾਲ ਉਥੇ ਰਹੇ। ਸੋਰਠਿ ਰਾਗ ਤੋਂ ਸ਼ੁਰੂ ਕਰਕੇ ਕਥਾ ਸੰਪੂਰਨ ਕੀਤੀ। ਕਥਾ ਦਾ ਭੋਗ ਪਾ ਕੇ ਫੇਰ ਸੰਤਾਂ ਕੋਲ ਆ ਗਏ।

## ਨਾਮ ਅਭਿਆਸੀਆਂ ਦੀ ਸੰਗਤ

ਭਗਤ ਉਜਾਗਰ ਸਿੰਘ ਜੀ ਕਾਨ੍ਹੇ ਵਾਲਿਆਂ ਦੇ ਨਾਲ ਨਾਮ ਅਭਿਆਸੀ ਹੋਣ ਕਰਕੇ ਆਪ ਦਾ ਪਹਿਲਾ ਤੋਂ ਹੀ ਬਹੁਤ ਪਿਆਰ ਸੀ। ਭਗਤ ਜੀ ਸੰਤਾਂ ਤੋਂ ਅੰਮ੍ਰਿਤ ਛਕ ਕੇ ਨਾਮ ਅਭਿਆਸ ਵਿੱਚ ਜੁੱਟ ਗਏ। ਆਪਣੇ ਇਲਾਕੇ ਦੇ ਬੇਅੰਤ ਸਿੰਘਾਂ ਨੂੰ ਸੰਤਾਂ ਦੀ ਸੰਗਤ ਵਿੱਚ ਜੋੜ ਕੇ ਅੰਮ੍ਰਿਤ ਛਕਵਾ ਕੇ ਸਿੰਘ ਸਜਵਾਏ ਤੇ ਨਾਮ ਅਭਿਆਸੀ ਬਣਾਇਆ। ਆਪ ਸਾਰੀ ਉਮਰ ਇਸੇ ਪਰਉਪਕਾਰ ਵਿੱਚ ਲੱਗੇ ਰਹੇ ਤੇ ਖੁਦ ਘਰ

ਵਿੱਚ ਰਹਿ ਕੇ ਆਪਣੇ ਖੇਤੀਬਾੜੀ ਦਾ ਕੰਮ ਕਰਕੇ ਦਸਾਂ ਨਹੁੰਆਂ ਦੀ ਕਿਰਤ ਵੀ ਕਰਦੇ ਰਹੇ। ਭਗਤ ਜੀ ਦੇ ਸੰਗੀ ਕਾਨ੍ਹੇ ਦੇ ਸਿੰਘ ਧੀਰੇ ਪਤਰੇ ਬੈਠੇ ਸਨ।

## ਧੀਰੇ ਪਤਰੇ ਨਿਵਾਸ

ਉਨ੍ਹਾਂ ਦੇ ਪ੍ਰੇਮ ਕਰਕੇ ਸੰਤ ਗਿਆਨੀ ਮੋਹਣ ਸਿੰਘ ਜੀ ੧੯੫੫ ਈਂ: ਆਪ ਧੀਰੇ ਪਤਰੇ ਚਲੇ ਗਏ। ਉਥੇ ਸਰਪੰਚ ਲਾਭ ਸਿੰਘ ਦੀ ਪਿੰਡੋਂ ਦੂਰ ਜ਼ਮੀਨ ਵਿੱਚ ਇੱਕ ਕੱਚੀ ਕੁਟੀਆ ਬਣਾ ਕੇ ਰਹਿਣ ਲੱਗ ਪਏ। ਇਥੋਂ ਕਬਰ ਵਾਲੇ ਚਲੇ ਗਏ ਤੇ ਭਾਈ ਟੇਕ ਸਿੰਘ ਦੀ ਜ਼ਮੀਨ ਵਿੱਚ ਕੁਟੀਆ ਬਣਾ ਕੇ ਕੁਝ ਚਿਰ ਭਜਨ ਸਿਮਰਨ ਕਰਦੇ ਰਹੇ। ਫਿਰ ਧੀਰੇ ਪਤਰੇ ਆ ਗਏ। ਸ੍ਰੀ ਗੁਰਪ੍ਰਤਾਪ



ਸੂਰਜ ਦੀ ਕਥਾ ਇੱਕ ਟਾਈਮ ਰੋਜ਼ ਪਿੰਡ ਦੇ ਗੁਰਦੁਆਰੇ ਜਾ ਕੇ ਕਰਦੇ। ਇੱਕ ਪੂਰੀ ਕਥਾ ਦਾ ਭੋਗ ਪਾਇਆ। ਭੋਗ ਤੇ ਸੰਤਾਂ ਨੂੰ ਜੱਥੇ ਸਮੇਤ ਬੁਲਾਇਆ ਤੇ ਭਾਰੀ ਜੋੜ ਮੇਲਾ ਕੀਤਾ। ਮੈਂ ਵੀ ਉਸ ਸਮਾਗਮ ਦੇ ਦਰਸ਼ਨ ਕੀਤੇ। ਸੰਗਤ ਨੂੰ ਪ੍ਰੇਰ ਕੇ ਗੁਰਦੁਆਰਾ ਸਾਹਿਬ ਦੀ ਸੇਵਾ ਕਰਵਾਈ। ਸੰਤਾਂ ਦੇ ਸਰੀਰ ਦੇ ਠੀਕ ਹੋਣ ਸਮੇਂ ਆਪ ਜੱਥੇ ਦੇ ਵਿਦਵਾਨ ਸਿੰਘਾਂ ਨੂੰ ਵੇਦਾਂਤ ਦੇ ਪੁਸਤਕ ਵਿਚਾਰ ਸਾਗਰ ਤੇ ਮੋਖਸ ਪੰਥ ਆਦਿ ਪੜ੍ਹਾਉਂਦੇ ਰਹਿੰਦੇ। ਜਦ ਤੋਂ ਸੰਤਾਂ ਦਾ ਸਰੀਰ ਢਿੱਲਾ ਰਹਿੰਦਾ ਆਪ ਬਹੁਤਾ ਸਮਾਂ ਜੱਥੇ ਵਿੱਚ ਹੀ ਰਹਿੰਦੇ ਰਹੇ ਪਰ ਕਈ ਵਾਰ ਬਾਹਰ ਸੁਤੰਤਰ ਵਿਚਰਨ ਲਈ ਚਲੇ

ਜਾਂਦੇ। ਆਪ ਜਿਆਦਾ ਠਹਿਰਨ ਦਾ ਟਿਕਾਣਾ ਧੀਰ ਪਤ੍ਰਾ ਹੀ ਸੀ।

## ਵਾਪਿਸ ਭਿੰਡਰ ਕਲਾਂ ਆਉਣਾ

੧੯੫੬ ਈ: ਵਿੱਚ ਸੰਤ ਜੀ ਮਹਾਰਾਜ ਦਾ ਸਰੀਰ ਢਿੱਲਾ ਹੋ ਜਾਣ ਕਰਕੇ ਆਪਣਾ ਪ੍ਰੋਗਰਾਮ ਬੰਦ ਕਰਕੇ ਜੱਥੇ 'ਚ ਦੋਨੋਂ ਟਾਈਮ ਕਥਾ ਕਰਨ ਲੱਗ ਪਿਆ। ਥੋੜੀ ਦੇਰ ਬਾਅਦ ਸਿੰਘ ਭੇਜਕੇ ਗਿਆਨੀ ਮੋਹਣ ਸਿੰਘ ਜੀ ਹੁਰਾਂ ਨੂੰ ਵੀ ਸੰਤਾਂ ਨੇ ਜੱਥੇ 'ਚ ਬੁਲਾ ਲਿਆ। ਹੁਣ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਸੰਤ ਜੀ ਕਰਦੇ ਤੇ ਸ਼ਾਮ ਨੂੰ ਗੁਰਪ੍ਰਤਾਪ ਸੂਰਜ ਦੀ ਕਥਾ ਮੈਂ ਕਰਦਾ। ਜਦ ਮੈਂ ਬਾਹਰ ਜਾਂਦਾ ਤਾਂ ਦੋਨੋਂ ਸਮੇਂ ਆਪ ਹੀ ਕਥਾ ਕਰਦੇ। ਧਨੌਲੇ, ਸੇਵੇ ਵਾਲੇ ਅਤੇ ਰਾਮਗੜ੍ਹ



ਆਦਿ ਪਿੰਡਾਂ ਵਿੱਚ ੧੦੧ ਅਖੰਡ ਪਾਠਾਂ ਦੀਆਂ ਲੜੀਆਂ ਸਮੇਂ ਆਪ ਸੰਤਾਂ ਦੇ ਥਾਂ ਕਥਾ ਕਰਦੇ ਰਹੇ।

## ਸੰਪਰਦਾਇ ਭਿੰਡਰਾਂ ਦੇ ਮੁਖੀ ਵਜੋਂ ਦਸਤਾਰਬੰਦੀ

੮ ਜੁਲਾਈ ੧੯੬੯ ਈ: ਦਿਨ ਮੰਗਲਵਾਰ ਨੂੰ ਸੰਤਾਂ ਦੇ ਦੁਸਹਿਰੇ ਦੇ ਭੋਗ ਸਮੇਂ ਸੰਤ ਜੀ ਮਹਾਰਾਜ ਦੇ ਬਚਨਾਂ ਅਨੁਸਾਰ ਭਿੰਡਰਾਂ ਦੀ ਸੰਪ੍ਰਦਾਇ ਦੇ ਸਾਰੇ ਸੰਤਾਂ ਦੇ ਨਵੇਂ ਪੁਰਾਣੇ ਮੁਖੀ, ਵਿਦਿਆਰਥੀਆਂ, ਦੋਹਾਂ ਭਿੰਡਰਾਂ ਦੀਆਂ ਪੰਚਾਇਤਾਂ ਤੇ ਇਲਾਕੇ ਦੇ ਮੁਖੀਆਂ ਨੇ ਬੜੀ ਲੰਮੀ ਚੌੜੀ ਸੋਚ ਵਿਚਾਰ ਤੋਂ ਬਾਅਦ ਆਪ ਨੂੰ ਹਰ ਪੱਖੋਂ ਪੂਰਨ ਤੇ ਯੋਗ ਸਮਝ ਕੇ ਸੰਤਾਂ ਦੀ ਥਾਂ ਥਾਪਣ

ਲਈ ਆਪ ਜੀ ਦਾ ਨਾਮ ਤਜਵੀਜ਼ ਕੀਤਾ ਤਾਂ ਉਸ ਸਮੇਂ ਵੀ ਆਪਣੇ ਤਿਆਗੀ ਸੁਭਾਉ ਅਨੁਸਾਰ ਅੱਗੇ ਆਉਣ ਤੋਂ ਸੰਤ ਜੀ ਸੰਕੋਚਦੇ ਰਹੇ ਤੇ ਆਖਦੇ ਰਹੇ ਕਿ ਕਿਸੇ ਹੋਰ ਯੋਗ ਸਿੰਘ ਨੂੰ ਇਹ ਪਦਵੀ ਬਖਸ਼ੋ, ਮੈਂ ਸੇਵਕ ਬਣ ਕੇ ਸੇਵਾ ਕਰਾਂਗਾ। ਇਹ ਆਪ ਦੇ ਤਿਆਗ ਤੇ ਨਿੰਮ੍ਰਤਾ ਦੀ ਮੂੰਹ ਬੋਲਦੀ ਤਸਵੀਰ ਹੈ। ਅੰਤ ਨੂੰ ਸਾਰੀ ਸੰਗਤ ਦਾ ਹੁਕਮ ਮੰਨ ਕੇ ਅਤੇ (ਸੰਤ ਇੰਦਰ ਸਿੰਘ ਜੀ ਭ੍ਰਾਤਾ ਸੰਤ ਸੁੰਦਰ ਸਿੰਘ ਜੀ, ਭਗਤ ਉਜਾਗਰ ਸਿੰਘ ਜੀ, ਸੰਤ ਅਜਾਇਬ ਸਿੰਘ ਜੀ ਬੋਪਾਰਾਏ, ਸੰਤ ਨਰਾਇਣ ਸਿੰਘ ਜੀ ਲਧਾਈਕੇ) ਦੀ ਬੇਨਤੀ ਨੂੰ ਪ੍ਰਵਾਨ ਕਰਦੇ ਹੋਏ ਇਸ ਪੰਥਕ ਜ਼ਿੰਮੇਵਾਰੀ ਨੂੰ ਸੰਭਾਲਣਾ ਪ੍ਰਵਾਨ ਕਰ ਲਿਆ। ਆਪ ਜੀ

੧੯੮੩ ਤੱਕ ਸੰਤ ਗਿਆਨੀ ਗੁਰਬਚਨ ਸਿੰਘ ਭਿੰਡਰਾਂਵਾਲਿਆਂ ਦੀ ਤਰ੍ਹਾਂ ਆਪ ਜੀ ਵੀ ੬੦-੭੦ ਦੇ ਕਰੀਬ ਵਿਦਿਆਰਥੀਆਂ ਸਮੇਤ ਦੇਸ਼ ਭਰ ਵਿੱਚ ਗੁਰਮਤਿ ਪ੍ਰਚਾਰ ਹਿੱਤ ਵਿਚਰਦੇ ਰਹੇ। ਉਪਰੰਤ ਬਾਹਰ ਜਾਣ ਤੋਂ ਸੰਕੋਚ ਕੇ ਅਸਥਾਨ ਤੇ ਹੀ ਕਥਾ ਦੀ ਸੇਵਾ ਨਿਭਾਉਣਾ ਕੀਤੀ। ਆਪ ਜਪਣਾ ਅਤੇ ਹੋਰਨਾਂ ਨੂੰ ਜਪਾਉਣਾ, ਆਪ ਸੇਵਾ ਕਰਨੀ ਤੇ ਹੋਰਨਾਂ ਨੂੰ ਗੁਰਮਤਿ ਅਨੁਸਾਰ ਸੇਵਾ ਲਈ ਪ੍ਰੇਰਨਾ ਅਤੇ **ਵਿੱਦਿਆ ਵੀਚਾਰੀ ਤਾਂ ਪਰਉਪਕਾਰੀ** ਦੇ ਮੰਤਵ ਨੂੰ ਆਪ ਧਾਰਨ ਕਰਨਾ ਅਤੇ ਅਨੇਕਾਂ ਵਿਦਿਆਰਥੀਆਂ ਨੂੰ ਵਿੱਦਿਆ ਪੜ੍ਹਨੀ ਅਤੇ ਪੜ੍ਹਾਉਣੀ ਕਥਾ ਅਤੇ ਗੁਰਬਾਣੀ ਦੀ ਸੰਥਿਆ ਅਤੇ ਹੋਰ ਬੇਅੰਤ

ਪੁਸਤਕਾਂ ਦੇ ਗਿਆਨ ਦੁਆਰਾ ਆਪ ਜੀ ਗੁਰਮਤਿ ਦ੍ਰਿੜ ਕਰਾਉਣ ਵਾਲੇ **ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾ ਮਨਿ ਮੰਤੁ ॥ ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥** ਦੇ ਮਹਾਂਵਾਕ ਅਨੁਸਾਰ ਨਾਮ ਸਿਮਰਨ ਵਿੱਚ ਭਿੱਜੀ ਰੂਹ ਮਹਾਨ ਤਿਆਗੀ ਅਤੇ ਵੈਰਾਗੀ **ਥੋੜਾ ਸਵਣਾ ਖਾਵਣਾ ਥੋੜਾ ਬੋਲਨੁ ਗੁਰਮਤਿ ਪਾਏ ।** ਨੂੰ ਗੁਰੂ ਕਿਰਪਾ ਸਦਕਾ ਇਕਵੰਜਾ ਸਾਲ ਗੁ: ਅਖੰਡ ਪ੍ਰਕਾਸ਼ ਭਿੰਡਰ ਕਲਾਂ ਦੇ ਮੁੱਖ ਸੇਵਾਦਾਰ ਵਜੋਂ ਮਹਾਨ ਸੇਵਾ ਕਾਰਜ ਨਿਭਾਉਂਦੇ ਹੋਏ **(ਸਚਖੰਡ ਗਮਨੁ)** ਇੱਕ ਸੋ ਇੱਕ ਸਾਲ (੧੦੧ ਸਾਲ, ੩ ਮਹੀਨੇ) ਦੀ ਆਯੂ ਬਤੀਤ ਕਰਦੇ ਹੋਏ



੨ ਦਸੰਬਰ 2020 ਦਿਨ ਬੁੱਧਵਾਰ ਦੁਪਹਿਰ ੧ ਵੱਜ ਕੇ ੩੫ ਮਿੰਟ ਤੇ **ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥ ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥** ਆਪ ਜੀ ਸੰਪ੍ਰਦਾਇ ਭਿੰਡਰਾਂ ਦੇ ਕੇਂਦਰੀ ਅਸਥਾਨ ਗੁਰਦੁਆਰਾ ਅਖੰਡ ਪ੍ਰਕਾਸ਼ (ਭਿੰਡਰ ਕਲਾਂ) ਵਿਖੇ ਜੱਥੇ ਦੇ ਸਿੰਘਾਂ ਪਾਸੋਂ ਸ੍ਰੀ ਸੁਖਮਨੀ ਸਾਹਿਰ ਦੇ ਪਾਠ ਸਰਵਣ ਕਰਦੇ ਹੋਏ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ਗੁੰਜਾਉਂਦਿਆਂ ਹੋਇਆ ਪੰਜ ਭੂਤਕ ਸਰੀਰ ਤਿਆਗ ਗਏ ।

**ਗੁਰਮੁਖਿ ਮਰੈ ਨ ਜਨਮੈ ਗੁਰਮੁਖਿ**
**ਗੁਰਮੁਖਿ ਸਬਦਿ ਸਮਾਹਾ ਹੇ ॥**

# ਪਉੜੀ ੧੪

ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ।
ਸਚੀ ਦਰਗਹ ਜਾਇ ਸਚਾ ਪਿੜੁ ਮਲਿਆ।
ਗੁਰਮੁਖਿ ਭੋਜਨੁ ਭਾਉ ਚਾਉ ਅਲਲਿਆ ।
ਗੁਰਮੁਖਿ ਨਿਹਚਲੁ ਚਿਤੁ ਨ ਹਲੈ ਹਲਿਆ।
ਗੁਰਮੁਖਿ ਸਚੁ ਅਲਾਉ ਭਲੀ ਹੂੰ ਭਲਿਆ
ਗੁਰਮੁਖਿ ਸਦੇ ਜਾਨਿ ਆਵਨਿ ਘਲਿਆ ॥੧੪॥

ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਹਿ ॥



ਸੱਚਖੰਡ ਵਾਸੀ (ਲੇਖਕ) ਸਿੰਘ ਸਾਹਿਬ
ਗਿਆਨੀ ਕ੍ਰਿਪਾਲ ਸਿੰਘ ਜੀ



ਅੰਤਿਮ ਦਰਸ਼ਨ ਸੰਤ ਗਿਆਨੀ ਮੋਹਣ ਸਿੰਘ ਜੀ 'ਭਿੰਡਰਾਂਵਾਲੇ'



ਮੌਜੂਦਾ ਮੁਖੀ ਮਹੰਤ ਕਪੂਰ ਸਿੰਘ ਜੀ (ਭਿੰਡਰਾਂ ਵਾਲੇ)




ਗਿਆਨੀ ਮੋਹਣ ਸਿੰਘ ਜੀ
ਚੱਕ ਜਨੂਬੀ ਖਾਸ ॥
ਪੜ੍ਹ ਵਿਦਿਆ ਨਿਤ ਭਜਨ ਕਰ
ਮਨ ਦਰਸ਼ਨ ਕੀ ਪਿਆਸ ॥ ੪੮ ॥



ਸੰਤ ਜੀ ਮੋਹਣ ਸਿੰਘ ਵਿਦਿਆ ਕੇ ਜੋ ਮਾਰਤੰਡ,
ਕਿਤੀ ਹੈ ਕਮਾਈ ਨਾਮ ਚਿਤੱ ਮੈ ਬਸਾਏ ਕੈ ॥
ਸਾਧੂ ਗੁਰਮੁਖਿ ਜਨ ਰਿਹੰਦੇ ਪ੍ਰਕਾਸ਼ ਅਖੰਡ,
ਭਿੰਡਰ ਕਲਾਂ ਮਹਾਪੁਰਖਾਂ ਦੀ ਬਸਾਈ ਹੈ ॥
ਤਿਆਗੀ ਅਨਮੋਲ ਹੈਂ ਸੁਰਤ ਅਡੋਲ ਤਾਂ ਕੀ,
ਗਿਆਨ ਦੀ ਇਹ ਮੂਰਤਿ ਨੂੰ ਬਰੰਬਾਰ ਨਮਨ ਹੈ ॥
ਕਈ ਗੁਰਮੁਖਿ ਸਿੰਘ ਗਿਆਨੀ ਕਥਾਕਾਰ ਪੱਕੇ,
ਕਰਕੇ ਤਿਆਰ ਕਿਤਾ ਸਚਖੰਡ ਗਮਨ ਹੈ ॥



ਸ੍ਰੀਮਾਨ ਸੰਤ ਗਿਆਨੀ ਮੋਹਣ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲਿਆਂ ਦੇ ਗੁਰਮੁਖ ਜੀਵਨ ਵਿੱਚ ਗੁਰਬਾਣੀ ਦੇ ਮਹਾਂਵਾਕ ਅਨੁਸਾਰ ਬ੍ਰਹਮ ਗਿਆਨੀ ਕਾ ਭੋਜਨੁ ਗਿਆਨ ॥ ਦੀ ਪਰਪੱਕਤਾ ਸੀ।

ਸ੍ਰੀਮਾਨ ੧੧੧ ਸੰਤ ਬਾਬਾ ਕ੍ਰਿਪਾਲ ਸਿੰਘ ਜੀ
ਸੇਵਕ ਜੱਥਾ ਖੇੜੀ ਖੁਰਦ

ਸੰਪਾਦਕ : ਚਮਕੌਰ ਸਿੰਘ 'ਖੇੜੀ ਖੁਰਦ' 94631-30313